# ਬੀਬੀ ਤੁਲਸਾਂ

(ਅੰਮ੍ਰਿਤ ਪਾਲ ਸਿੰਘ 'ਅੰਮ੍ਰਿਤ')

ਗੁਰੂ-ਇਤਿਹਾਸ ਦਾ ਇੱਕ ਅਣਗੌਲਿਆ ਜਿਹਾ ਪਾਤਰ ਹੈ, ਤੁਲਸਾਂ। ਸਾਡੇ ਕੋਲ ਤੁਲਸਾਂ ਦੇ ਬਾਰੇ ਕੋਈ ਬਹੁਤੀ ਜਾਣਕਾਰੀ ਮੌਜੂਦ ਨਹੀਂ ਹੈ। ਫਿਰ ਵੀ, ਜਿਤਨੀ-ਕੁ ਜਾਣਕਾਰੀ ਪ੍ਰਾਪਤ ਹੈ, ਉਸ ਤੋਂ ਪਤਾ ਲੱਗਦਾ ਹੈ ਕਿ ਗੁਰੂ-ਇਤਿਹਾਸ ਵਿੱਚ ਸ਼ੁਰੂ ਤੋਂ ਹੀ ਅਜਿਹੀਆਂ ਇਸਤਰੀਆਂ ਦੀ ਮੌਜੂਦਗੀ ਰਹੀ ਹੈ, ਜਿਨ੍ਹਾਂ ਨੇ ਸਤਿਗੁਰੂ ਦੀ ਬਖ਼ਸ਼ਿਸ਼ ਨਾਲ ਬ੍ਰਹਮ-ਗਿਆਨ ਦੀ ਪ੍ਰਾਪਤੀ ਕੀਤੀ।

ਤੁਲਸਾਂ ਗੁਰੂ ਨਾਨਕ ਦੇਵ ਜੀ ਦੀ ਭੈਣ ਬੇਬੇ ਨਾਨਕੀ ਜੀ ਦੀ ਦਾਸੀ ਸੀ, ਜਿਸ ਨੇ ਬੇਬੇ ਨਾਨਕੀ ਜੀ ਦੇ ਸਹੁਰੇ ਪਿੰਡ ਸੁਲਤਾਨਪੁਰ ਵਿਖੇ ਗੁਰੂ ਜੀ ਦੀ ਸੇਵਾ ਕਰਨ ਦਾ ਸੁਭਾਗ ਪ੍ਰਾਪਤ ਕੀਤਾ। ਗਿਆਨੀ ਗਿਆਨ ਸਿੰਘ ਜੀ ਨੇ ਆਪਣੀ ਪੁਸਤਕ 'ਤਵਾਰੀਖ਼ ਗੁਰੂ ਖ਼ਾਲਸਾ' ਵਿੱਚ ਜ਼ਿਕਰ ਕੀਤਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਜਨਮ ਵੇਲੇ ਦਾਈ ਦੌਲਤਾਂ ਦੇ ਨਾਲ ਬੀਬੀ ਤੁਲਸਾਂ ਵੀ ਮੌਜੂਦ ਸੀ [੧], ਪਰ ਇਸ ਦੀ ਪੁਸ਼ਟੀ ਕਰਨੀ ਸੰਭਵ ਨਹੀਂ ਜਾਪਦੀ। ਭਾਈ ਸੰਤੋਖ ਸਿੰਘ ਜੀ ਦੇ ਗ੍ਰੰਥ 'ਸ੍ਰੀ ਗੁਰ ਨਾਨਕ ਪ੍ਰਕਾਸ਼' ਵਿੱਚ ਬੀਬੀ ਤੁਲਸਾਂ ਜੀ ਬੇਬੇ ਨਾਨਕੀ ਜੀ ਨੂੰ 'ਬਧੂ' (ਬਹੂ/ਨੂੰਹ) ਆਖ ਕੇ ਹੀ ਬੁਲਾਉਂਦੇ ਦੱਸੇ ਹਨ[੨], ਜਿਸ ਤੋਂ ਪਤਾ ਲੱਗਦਾ ਹੈ ਕਿ ਉਹ ਸੁਲਤਾਨਪੁਰ ਦੀ ਹੀ ਮੂਲ ਨਿਵਾਸੀ ਸੀ, ਤਾਂ ਹੀ ਉਹ ਬੇਬੇ ਨਾਨਕੀ ਜੀ ਨੂੰ 'ਬਹੂ' ਆਖ ਕੇ ਬੁਲਾਉਂਦੇ ਰਹੇ ਸਨ।

ਜੇ ਇਹ ਮੰਨ ਲਿਆ ਜਾਏ ਕਿ 'ਬਹੂ' ਦਾ ਸੰਬੋਧਨ ਭਾਈ ਸੰਤੋਖ ਸਿੰਘ ਜੀ ਨੇ ਗ਼ਲਤੀ ਨਾਲ ਲਿੱਖ ਦਿੱਤਾ ਹੈ, ਤਾਂ ਮੁਮਕਿਨ ਹੈ ਕਿ ਬੀਬੀ ਤੁਲਸਾਂ ਦਾ ਅਸਲ ਪਿੰਡ ਤਲਵੰਡੀ ਹੀ ਹੋਏ ਤੇ ਉਹ ਬੇਬੇ ਨਾਨਕੀ ਜੀ ਦਾ ਵਿਆਹ ਸੁਲਤਾਨਪੁਰ ਹੋਣ ਤੋਂ ਬਾਅਦ ਖ਼ੁਦ ਵੀ ਸੁਲਤਾਨਪੁਰ ਚਲੀ ਗਈ ਹੋਵੇ। ਅਮੀਰ ਘਰਾਂ ਵਿੱਚ ਇਹ ਆਮ ਰਿਵਾਜ਼ ਸੀ ਕਿ ਧੀ ਦੇ ਵਿਆਹ ਸਮੇਂ ਦਾਸ ਜਾਂ ਦਾਸੀ ਨੂੰ ਵੀ ਲੜਕੀ ਦੇ ਸਹੁਰੇ ਹੀ ਵੱਸਣ ਲਈ ਭੇਜ ਦਿੱਤਾ ਜਾਂਦਾ ਸੀ। ਉਨ੍ਹਾਂ ਦਿਨਾਂ ਵਿੱਚ ਛੋਟੀ ਉਮਰ ਵਿੱਚ ਹੀ ਵਿਆਹ ਹੋ ਜਾਂਦਾ ਸੀ। ਨਵੀਂ ਜਗ੍ਹਾ ਜਾ ਕੇ ਲੜਕੀ ਓਪਰਾਪਣ ਮਹਿਸੂਸ ਨਾ ਕਰੇ, ਇਸ ਲਈ ਵਿਸ਼ਵਾਸਪਾਤਰ ਦਾਸੀ ਨੂੰ ਵੀ ਨਾਲ ਹੀ ਭੇਜਣਾ ਆਮ ਪ੍ਰਚੱਲਿਤ ਸੀ। ਸੰਭਵ ਹੈ ਕਿ ਬੀਬੀ ਤੁਲਸਾਂ ਨੂੰ ਵੀ ਵਿਸ਼ਵਾਸਪਾਤਰ ਦਾਸੀ ਹੋਣ ਕਾਰਣ ਬੇਬੇ ਨਾਨਕੀ ਜੀ ਦੇ ਵਿਆਹ ਮਗਰੋਂ ਬੇਬੇ ਨਾਨਕੀ ਜੀ ਦੇ ਸਹੁਰੇ ਸੁਲਤਾਨਪੁਰ ਭੇਜ ਦਿੱਤਾ ਗਿਆ ਹੋਏ।

---

[੧] ਤਵਾਰੀਖ਼ ਗੁਰੂ ਖ਼ਾਲਸਾ (ਭਾਗ ਪਹਿਲਾ), ਪੰਨਾ ੬੪, ਐਡੀਸ਼ਨ ੧੯੯੩, ਭਾਸ਼ਾ ਵਿਭਾਗ ਪੰਜਾਬ।

[੨] ਗਏ ਨਗਰ ਮਹਿਂ, ਸਦਨਹਿ ਪਹੁੰਚੇ, ਦਾਸੀ ਤੁਲਸਾਂ ਹੇਰੇ। ਠਾਂਢੀ ਅਧੋ ਗੁਹਾਰੀ ਤਬ ਹੀ, "ਬਧੂ ! ਭ੍ਰਾਤ ਜੀ ਆਏ'। - ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ, ਅਧ੍ਯਾਯ ੩੬, ਛੰਦ ੩੬।

ਬੀਬੀ ਤੁਲਸਾਂ ਦੇ ਭਾਗ ਉਸ ਵਕਤ ਖੁੱਲ੍ਹੇ ਸ਼ੁਰੂ ਹੋਏ, ਜਦੋਂ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸੁਲਤਾਨਪੁਰ ਵਿਖੇ ਮੋਦੀ ਦਾ ਕੰਮ ਕਰਨਾ ਆਰੰਭ ਕੀਤਾ। ਕਾਫ਼ੀ ਚਿਰ ਗੁਰੂ ਜੀ ਬੇਬੇ ਨਾਨਕੀ ਜੀ ਦੇ ਘਰ ਹੀ ਰਹੇ ਸਨ। ਇਸ ਸਮੇਂ ਦੌਰਾਨ ਰੋਜ਼ਾਨਾ ਹੀ ਬੀਬੀ ਤੁਲਸਾਂ ਨੂੰ ਗੁਰੂ ਸਾਹਿਬ ਜੀ ਦੇ ਦਰਸ਼ਨ ਕਰਨ ਦਾ ਮੌਕਾ ਮਿਲਦਾ ਰਿਹਾ। ਜਦੋਂ ਗੁਰੂ ਜੀ ਆਪਣੇ ਪਰਿਵਾਰ ਸਮੇਤ ਅਲੱਗ ਰਹਿਣ ਲੱਗ ਪਏ, ਉਦੋਂ ਵੀ ਬੀਬੀ ਤੁਲਸਾਂ ਨੂੰ ਅਕਸਰ ਹੀ ਗੁਰੂ ਸਾਹਿਬ ਜੀ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੁੰਦਾ ਰਿਹਾ।

ਕੇਸਰ ਸਿੰਘ ਛਿੱਬਰ ਆਪਣੀ ਪੁਸਤਕ 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' ਵਿੱਚ ਲਿੱਖਦਾ ਹੈ ਕਿ ਗੁਰੂ ਜੀ ਜਦੋਂ ਚੌਦ੍ਹਾਂ ਸਾਲ ਦੇ ਹੋਏ, ਤਾਂ ਉਹ ਸੁਲਤਾਨਪੁਰ ਗਏ [੩]। ਇਸ ਹਿਸਾਬ ਨਾਲ ਗੁਰੂ ਜੀ ਸੰਮਤ ੧੫੪੦ ਬਿਕਰਮੀ ਵਿੱਚ ਸੁਲਤਾਨਪੁਰ ਗਏ। 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' ਅਨੁਸਾਰ ਗੁਰੂ ਸਾਹਿਬ ਜੀ ਦੇ ਛੋਟੇ ਬੇਟੇ ਸ੍ਰੀ ਲਖਮੀ ਚੰਦ ਦਾ ਜਨਮ ਸੰਮਤ ੧੫੫੩ ਬਿਕਰਮੀ ਵਿੱਚ ਹੋਇਆ [੪]। ਅਸੀਂ ਇਹ ਜਾਣਦੇ ਹਾਂ ਕਿ ਗੁਰੂ ਸਾਹਿਬ ਜੀ ਨੇ ਆਪਣੀਆਂ ਉਦਾਸੀਆਂ ਸੁਲਤਾਨਪੁਰ ਤੋਂ ਹੀ ਸ੍ਰੀ ਲਖਮੀ ਚੰਦ ਦੇ ਜਨਮ ਤੋਂ ਬਾਅਦ ਹੀ ਸ਼ੁਰੂ ਕੀਤੀਆਂ ਸਨ। ਇਸ ਤੋਂ ਅਸੀਂ ਸਹਿਜੇ ਹੀ ਇਸ ਨਤੀਜੇ 'ਤੇ ਪਹੁੰਚਦੇ ਹਾਂ ਕਿ ਗੁਰੂ ਸਾਹਿਬ ਜੀ ਲੱਗਭੱਗ ੧੩-੧੪ ਸਾਲ ਸੁਲਤਾਨਪੁਰ ਵਿਖੇ ਹੀ ਰਹੇ।[੫] ਇਹ ਇੱਕ ਲੰਬਾ ਸਮਾਂ ਹੈ। ਇੰਨਾ ਸਮਾਂ ਬੀਬੀ ਤੁਲਸਾਂ ਜੀ ਗੁਰੂ ਨਾਨਕ ਦੇਵ ਜੀ ਦੀ ਸੰਗਤ ਮਾਣਦੇ ਰਹੇ।

ਜਿਵੇਂ ਕਿ ਉੱਪਰ ਆਖਿਆ ਜਾ ਚੁੱਕਾ ਹੈ, ਸਾਡੇ ਕੋਲ ਤੁਲਸਾਂ ਦੇ ਬਾਰੇ ਕੋਈ ਬਹੁਤੀ ਜਾਣਕਾਰੀ ਮੌਜੂਦ ਨਹੀਂ ਹੈ। ਬੀਬੀ ਤੁਲਸਾਂ ਦਾ ਕੁੱਝ ਜ਼ਿਕਰ ਭਾਈ ਸੰਤੋਖ ਸਿੰਘ ਜੀ ਰਚਿਤ ਗ੍ਰੰਥ 'ਸ੍ਰੀ ਗੁਰ ਨਾਨਕ ਪ੍ਰਕਾਸ਼' ਵਿੱਚ ਮਿਲਦਾ ਹੈ। ਗਿਆਨੀ ਗਿਆਨ ਸਿੰਘ ਜੀ ਨੇ ਆਪਣੀ ਪੁਸਤਕ 'ਤਵਾਰੀਖ਼ ਗੁਰੂ ਖ਼ਾਲਸਾ' ਵਿੱਚ ਗੁਰੂ ਨਾਨਕ ਦੇਵ ਜੀ ਦੇ ਜਨਮ ਵੇਲੇ ਦਾਈ ਦੌਲਤਾਂ ਦੇ ਨਾਲ ਬੀਬੀ ਤੁਲਸਾਂ ਦੇ ਮੌਜੂਦ ਹੋਣ ਦਾ ਜ਼ਿਕਰ ਕੀਤਾ ਹੈ। 'ਸਰਦਾਰ ਬਹਾਦੁਰ' ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿੱਚ ਬੀਬੀ ਤੁਲਸਾਂ ਦਾ ਜ਼ਿਕਰ ਇਸ ਪ੍ਰਕਾਰ ਕੀਤਾ ਹੈ : -

> ਤੁਲਸਾਂ: - ਬੀਬੀ ਨਾਨਕੀ ਜੀ ਦੀ ਦਾਸੀ, ਜੋ ਸਤਿਗੁਰੂ ਨਾਨਕਦੇਵ ਦੀ
> ਸਿੱਖੀ ਧਾਰ ਕੇ ਪਰਮ ਗਜਾਨ ਨੂੰ ਪ੍ਰਾਪਤ ਹੋਈ. ਜਦ ਸਤਿਗੁਰੂ

---

[੩] ਪਹਿਲਾ ਚਰਣ, ਛੰਦ ੧੨੨।

[੪] ਪਹਿਲਾ ਚਰਣ, ਛੰਦ ੧੨੫।

[੫] ਪ੍ਰੋ. ਸਾਹਿਬ ਸਿੰਘ ਦੀ ਲਿੱਖੀ ਪੁਸਤਕ 'ਜੀਵਨ-ਬ੍ਰਿਤਾਂਤ ਸ੍ਰੀ ਗੁਰੂ ਨਾਨਕ ਦੇਵ ਜੀ' ਅਨੁਸਾਰ ਗੁਰੂ ਜੀ ਸੰਮਤ ੧੫੬੧ ਦੇ ਮੱਘਰ ਮਹੀਨੇ ਦੀ ਤਕਰੀਬਨ ੪ ਤਾਰੀਖ਼ ਨੂੰ ਸੁਲਤਾਨਪੁਰ ਆਏ ਤੇ ਸੰਮਤ ੧੫੬੪ ਦੇ ਅੱਸੂ ਮਹੀਨੇ ਦੀ ਤਕਰੀਬਨ ਪਹਿਲੀ ਤਾਰੀਖ਼ ਨੂੰ ਸੁਲਤਾਨਪੁਰ ਛੱਡਿਆ। ਇਸ ਪ੍ਰਕਾਰ ਗੁਰੂ ਜੀ ਨੇ ਸੁਲਤਾਨਪੁਰ ਵਿੱਚ ਦੋ ਸਾਲ, ਦਸ ਮਹੀਨੇ ਨਿਵਾਸ ਕੀਤਾ। ਦੇਖੋ, ਪੰਨਾ ੫੨, ਤੀਜੀ ਐਡੀਸ਼ਨ ਜਨਵਰੀ ੧੯੭੮, ਪ੍ਰਕਾਸ਼ਕ : ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ।

> ਸੁਲਤਾਨਪੁਰ ਰਹੇ, ਤਦ ਇਹ ਸ਼੍ਰਧਾ ਨਾਲ ਸੇਵਾ ਅਤੇ ਸਤਿਸੰਗ ਕਰਦੀ ਰਹੀ.

ਬਹੁਤੇ ਲੇਖਕਾਂ ਨੇ ਉਸ ਦਾ ਜ਼ਿਕਰ ਕਰਨ ਤੋਂ ਲੱਗਭੱਗ ਸੰਕੋਚ ਹੀ ਕੀਤਾ ਹੈ ।

ਜਦੋਂ ਬੇਬੇ ਨਾਨਕੀ ਜੀ ਗੁਰੂ ਸਾਹਿਬ ਜੀ ਨੂੰ ਆਪਣੇ ਕੋਲ ਬੁਲਾਉਣਾ ਚਾਹੁੰਦੇ, ਉਹ ਬੀਬੀ ਤੁਲਸਾਂ ਰਾਹੀਂ ਹੀ ਗੁਰੂ ਜੀ ਨੂੰ ਸੁਨੇਹਾ ਭੇਜਦੇ ਸਨ । ਇਸ ਦਾ ਸੰਕੇਤ ਸਾਨੂੰ 'ਸ੍ਰੀ ਗੁਰ ਨਾਨਕ ਪ੍ਰਕਾਸ਼' ਤੋਂ ਹੀ ਮਿਲਦਾ ਹੈ । ਜਦੋਂ ਚੁਗਲੀ ਕਰਨ ਵਾਲਿਆਂ ਨੇ ਸ੍ਰੀ ਜੈਰਾਮ ਜੀ ਨੂੰ ਆਖਿਆ ਕਿ ਗੁਰੂ ਸਾਹਿਬ ਜੀ ਮੋਦੀਖ਼ਾਨੇ ਦਾ ਧਨ ਫ਼ਕੀਰਾਂ 'ਤੇ ਲੁਟਾ ਰਹੇ ਹਨ, ਤਾਂ ਸ੍ਰੀ ਜੈਰਾਮ ਜੀ ਨੇ ਬੇਬੇ ਨਾਨਕੀ ਜੀ ਨਾਲ ਇਹ ਗੱਲ ਸਾਂਝੀ ਕੀਤੀ । ਬੇਬੇ ਨਾਨਕੀ ਜੀ ਨੇ ਉਸ ਸਮੇਂ ਬੀਬੀ ਤੁਲਸਾਂ ਨੂੰ ਗੁਰੂ ਨਾਨਕ ਦੇਵ ਜੀ ਦੇ ਕੋਲ ਭੇਜ ਕੇ ਆਉਣ ਦੀ ਬੇਨਤੀ ਕੀਤੀ ਸੀ : -

> ਕਹਿ ਭੇਜੀ ਤੁਲਸਾਂ ਦਾਸੀ । ਜਹਿਂ ਨਾਨਕ ਬੇ ਸੁਖਰਾਸੀ ॥੫੫॥ ਤਿਂਹ ਬੂਝਤਿ ਨਾਨਕ ਐਸੇ । "ਕਹੁ ਤੁਲਸਾਂ, ਆਈ ਕੈਸੇ ?" ਪੁਨ ਦਾਸੀ ਬਚਨ ਬਖਾਨੇ । "ਤੁਮ ਭਗਨੀ ਬਹੁ ਹਿਤਵਾਨੇ ॥੫੬॥ ਬਹੁ ਬਿਨੈ ਕਰੀ ਕਹਿ ਬਾਨੀ । ਦਿਹੁ ਦਰਸ਼ਨ ਕਰੁਨਾ ਠਾਨੀ । ਇਉਂ ਆਈ ਤੁਮਰੇ ਪਾਸਾ । ਉਠਿ ਚਲੀਏ ਸੁਸਾ ਅਵਾਸਾ" ॥੫੭॥ ਦੋਹਰਾ ॥ ਸ੍ਰੀ ਨਾਨਕ ਬੋਲੇ ਬਚਨ "ਚਲਿ ਤੁਲਸਾਂ ਹੌਂ ਆਇ" । [੬]

ਭਾਵ, (ਬੇਬੇ ਨਾਨਕੀ ਜੀ ਨੇ ਆਪਣੀ ਸੇਵਿਕਾ) ਤੁਲਸਾਂ ਨੂੰ (ਸੁਨੇਹਾ ਦੇਣ ਬਾਰੇ) ਆਖ ਕੇ (ਉਥੈਂ ਭੇਜਿਆ), ਜਿੱਥੇ ਸੁੱਖਾਂ ਦੇ ਖ਼ਜ਼ਾਨੇ ਗੁਰੂ ਨਾਨਕ ਦੇਵ ਜੀ (ਰਹਿੰਦੇ) ਸਨ । (ਬੀਬੀ ਤੁਲਸਾਂ ਨੂੰ ਆਪਣੇ ਕੋਲ ਆਈ ਦੇਖ ਕੇ ਗੁਰੂ) ਨਾਨਕ ਦੇਵ ਜੀ (ਉਸ ਨੂੰ) ਇਸ ਪ੍ਰਕਾਰ ਪੁੱਛਦੇ ਹਨ, "ਹੇ ਤੁਲਸਾਂ, ਦੱਸ ਤੂੰ ਇੱਥੇ ਕਿਉਂ ਆਈਂ ਹੈਂ ?" ਦਾਸ (ਬੀਬੀ ਤੁਲਸਾਂ) ਨੇ ਕਿਹਾ, "ਤੁਹਾਡਾ ਬਹੁਤ ਹਿਤ ਚਾਹੁਣ ਵਾਲੀ ਤੁਹਾਡੀ ਭੈਣ ਇਸ ਪ੍ਰਕਾਰ ਬੇਨਤੀ ਕੀਤੀ ਹੈ ਕਿ ਤੁਸੀਂ ਕਿਰਪਾ ਕਰ ਕੇ ਉਨ੍ਹਾਂ ਨੂੰ ਆਪਣੇ ਦਰਸ਼ਨ ਦਿਉ । ਇਸੇ ਲਈ ਮੈਂ ਤੁਹਾਡੇ ਕੋਲ ਆਈ ਹਾਂ । ਉਠੋ ਤੇ ਆਪਣੀ ਭੈਣ ਦੇ ਘਰ ਚਲੋ ।" ਸ੍ਰੀ ਗੁਰੂ ਜੀ ਬੋਲੇ, "ਤੁਲਸਾਂ, ਤੂੰ ਚਲ, ਮੈਂ ਆਉਂਦਾ ਹਾਂ ।"

ਜਦੋਂ ਮੋਦੀਖ਼ਾਨੇ ਦਾ ਲੇਖਾ ਕੀਤਾ ਗਿਆ, ਤਾਂ ਚੁਗਲੀ ਕਰਨ ਵਾਲੇ ਗ਼ਲਤ ਸਾਬਿਤ ਹੋਏ । ਨਵਾਬ ਦੌਲਤ ਖ਼ਾਨ ਗੁਰੂ ਜੀ ਦੇ ਕੰਮ-ਕਾਜ ਤੋਂ ਬਹੁਤ ਖ਼ੁਸ਼ ਸੀ । ਫਿਰ ਵੀ, ਈਰਖਾਲੂਆਂ ਨੇ ਕੁੱਝ ਸਮੇਂ ਬਾਅਦ ਫਿਰ ਗੁਰੂ ਜੀ ਦੇ ਖ਼ਿਲਾਫ਼ ਚੁਗਲੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ । ਇਸ ਵਾਰ, ਸ੍ਰੀ ਜੈਰਾਮ ਜੀ ਜ਼ਿਆਦਾ ਚਿੰਤਿਤ ਹੋ ਗਏ । ਬੇਬੇ ਨਾਨਕੀ ਜੀ ਨੇ ਜਦੋਂ ਆਪਣੇ ਪਤੀ ਨੂੰ ਚਿੰਤਿਤ ਦੇਖਿਆ, ਤਾਂ ਉਨ੍ਹਾਂ ਨੂੰ ਆਪਣੇ ਪਤੀ ਦੀ ਚਿੰਤਾ ਦਾ ਕਾਰਣ ਦਾ ਪਤਾ ਨਾ ਲੱਗਾ । ਉਸ ਸਮੇਂ, ਬੀਬੀ ਤੁਲਸਾਂ ਨੇ ਹੀ ਬੇਬੇ ਜੀ ਨੂੰ ਇਹ ਦੱਸਿਆ ਸੀ ਕੁੱਝ ਲੋਕ

---

[੬] ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਯਾਯ ੧੮ ।

ਭਾਈਆ ਜੈਰਾਮ ਜੀ ਨੂੰ ਆ ਕੇ ਮਿਲੇ ਸਨ । ਉਸ ਸਮੇਂ ਤੋਂ ਹੀ ਭਾਈਆ ਜੀ ਚਿੰਤਾ ਵਿੱਚ ਹਨ, ਪਰ ਇਹ ਨਹੀਂ ਪਤਾ ਕਿ ਉਨ੍ਹਾਂ ਨੇ ਭਾਈਆ ਜੀ ਨੂੰ ਕੀ ਕਿਹਾ : -

> ਤੁਲਸਾਂ ਦਾਸੀ ਭੇਵ ਜਨਾਯਾ । "ਸੁਨਹੁ ਬਧੂ ! ਮੈਂ ਜਯੋਂ ਲਖਿ ਪਾਯਾ ॥੧੮॥ ਏਕ ਦਿਵਸ ਮਿਲਿ ਮਨੁਜ ਭਲੇਰੇ । ਮੈਂ ਅਵਿਲੋਕੇ ਆਵਤਿ ਡੇਰੇ । ਤਾਂ ਦਿਨ ਤੇ ਇਹ ਚਿੰਤਾ ਮਾਨਾ । ਕੋ ਜਾਨਹਿ ਕਯਾ ਤਿਨਹਿਂ ਬਖਾਨਾ" ॥੧੯॥ [੭]

'ਸ੍ਰੀ ਗੁਰ ਨਾਨਕ ਪ੍ਰਕਾਸ਼' ਵਿੱਚ ਭਾਈ ਸੰਤੋਖ ਸਿੰਘ ਜੀ ਲਿੱਖਦੇ ਹਨ ਕਿ ਜਦੋਂ ਗੁਰੂ ਨਾਨਕ ਦੇਵ ਜੀ ਪਹਿਲੀ ਉਦਾਸੀ ਲਈ ਰਵਾਨਾ ਹੋਣ ਤੋਂ ਪਹਿਲਾਂ ਬੇਬੇ ਨਾਨਕੀ ਜੀ ਨੂੰ ਮਿਲਣ ਲਈ ਆਏ, ਤਾਂ ਗੁਰੂ ਜੀ ਨੂੰ ਦੇਖ ਕੇ ਬੀਬੀ ਤੁਲਸਾਂ ਨੇ ਬੇਬੇ ਨਾਨਕੀ ਜੀ ਨੂੰ ਗੁਰੂ ਜੀ ਦੇ ਆਉਣ ਦੀ ਸੂਚਨਾ ਦਿੱਤੀ ਸੀ । ਭਾਈ ਸੰਤੋਖ ਸਿੰਘ ਦੇ ਅਸਲ ਲਫ਼ਜ਼ ਇਸ ਪ੍ਰਕਾਰ ਹਨ : -

> ਗਏ ਨਗਰ ਮਹਿਂ, ਸਦਨਹਿ ਪਹੁੰਚੇ, ਦਾਸੀ ਤੁਲਸਾਂ ਹੇਰੇ । ਠਾਂਢੀ ਅਧੋ ਗੁਹਾਰੀ ਤਬ ਹੀ, "ਬਧੂ ! ਭ੍ਰਾਤ ਜੀ ਆਏ' । [੮]

ਭਾਵ, (ਗੁਰੂ ਜੀ ਸੁਲਤਾਨਪੁਰ) ਨਗਰ ਅੰਦਰ ਗਏ ਤੇ (ਬੇਬੇ ਨਾਨਕੀ ਜੀ ਦੇ) ਘਰ ਪਹੁੰਚੇ । ਦਾਸੀ ਤੁਲਸਾਂ ਨੇ ਉਨ੍ਹਾਂ ਨੂੰ ਦੇਖਿਆ । ਥੱਲੇ ਖੜੇ ਹੋ ਕੇ ਹੀ ਉਸ ਨੇ ਉਸੇ ਵੇਲੇ (ਬੇਬੇ ਜੀ ਨੂੰ) ਆਵਾਜ਼ ਦਿੱਤੀ, "ਬਹੂ ! ਵੀਰ ਜੀ ਆਏ ਹਨ ।"

ਬੀਬੀ ਤੁਲਸਾਂ ਦੇ ਬਾਰੇ ਉਪਰੋਕਤ ਬਿਰਤਾਂਤ ਆਪਣੇ ਆਪ ਵਿੱਚ ਭਾਂਵੇਂ ਮਹੱਤਵਪੂਰਣ ਨਹੀਂ ਹੈ, ਪਰ ਇਸ ਤੋਂ ਸੰਕੇਤ ਮਿਲਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੀਆਂ ਇਨ੍ਹਾਂ ਮਹੱਤਵਪੂਰਣ ਘਟਨਾਵਾਂ, ਜਿਵੇਂ ਮੋਦੀਖ਼ਾਨੇ ਦਾ ਲੇਖਾ ਤੇ ਗੁਰੂ ਜੀ ਦਾ ਉਦਾਸੀਆਂ ਲਈ ਜਾਣਾ ਆਦਿ, ਦੀ ਬੀਬੀ ਤੁਲਸਾਂ ਚਸ਼ਮਦੀਦ ਗਵਾਹ ਹੈ ।

ਭਾਈ ਸੰਤੋਖ ਸਿੰਘ ਜੀ ਰਚਿਤ ਗ੍ਰੰਥ 'ਸ੍ਰੀ ਗੁਰ ਨਾਨਕ ਪ੍ਰਕਾਸ਼' ਵਿੱਚ ਇੱਕ ਦਾਸੀ ਦਾ ਵ੍ਰਿਤਾਂਤ ਦਿੱਤਾ ਗਿਆ ਹੈ [੯]। ਭਾਈ ਸੰਤੋਖ ਸਿੰਘ ਨੇ ਭਾਂਵੇਂ ਇਸ ਦਾਸੀ ਦਾ ਨਾਮ ਨਹੀਂ ਦਿੱਤਾ, ਪਰ 'ਸ੍ਰੀ ਗੁਰ ਨਾਨਕ ਪ੍ਰਕਾਸ਼' ਦੇ ਸੰਪਾਦਕ ਭਾਈ ਸਾਹਿਬ ਵੀਰ ਸਿੰਘ ਜੀ ਨੇ ਉਸ ਅਧਿਆਏ ਦੇ ਸ਼ੁਰੂ ਵਿੱਚ ਆਪਣੇ ਵੱਲੋਂ ਦਿੱਤੇ ਸਿਰਲੇਖ ਵਿੱਚ

---

[੭] ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ, ਅਧਯਾਯ ੨੦ ।

[੮] ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ, ਅਧਯਾਯ ੩੬, ਛੰਦ ੩੬ ।

[੯] ਦੇਖੋ, ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ, ਅਧਯਾਯ ੪੩ ।

ਤੁਲਸਾਂ ਦਾ ਜ਼ਿਕਰ ਕੀਤਾ ਹੈ । ਇਸ ਤੋਂ ਪਤਾ ਲੱਗਦਾ ਹੈ ਕਿ ਭਾਈ ਵੀਰ ਸਿੰਘ ਜੀ ਇਹ ਵ੍ਰਿਤਾਂਤ ਬੀਬੀ ਤੁਲਸਾਂ ਦਾ ਹੀ ਮੰਨਦੇ ਸਨ । 'ਸ੍ਰੀ ਗੁਰ ਨਾਨਕ ਪ੍ਰਕਾਸ਼' ਵਿੱਚ ਇਹ ਘਟਨਾ ਪਿੰਡ ਤਲਵੰਡੀ (ਹੁਣ ਸ੍ਰੀ ਨਨਕਾਣਾ ਸਾਹਿਬ ਜੀ) ਵਿਖੇ ਵਾਪਰੀ ਦੱਸੀ ਗਈ ਹੈ ।

ਇਸ ਵ੍ਰਿਤਾਂਤ ਅਨੁਸਾਰ, ਇੱਕ ਦਿਨ ਗੁਰੂ ਨਾਨਕ ਦੇਵ ਜੀ ਤਲਵੰਡੀ ਵਿਖੇ ਆਪਣੇ ਘਰ ਵਿੱਚ ਲੇਟੇ ਹੋਏ ਹਨ । ਮਾਤਾ ਤ੍ਰਿਪਤਾ ਜੀ ਨੇ ਭੋਜਨ ਤਿਆਰ ਕਰਵਾਇਆ ਤੇ ਇੱਕ ਦਾਸੀ ਨੂੰ ਕਿਹਾ, "ਮੇਰੇ ਪੁੱਤਰ ਨੂੰ ਜਗਾਉ । ਕਿਤੇ ਭੋਜਨ ਠੰਢਾ ਨਾ ਹੋ ਜਾਏ । ਉਸ ਨੂੰ ਆਖੋ ਕਿ ਭੋਜਨ ਕਰ ਲਏ ।"

ਸਮਝਦਾਰ ਦਾਸੀ ਜਦੋਂ ਗੁਰੂ ਨਾਨਕ ਦੇਵ ਜੀ ਕੋਲ ਪਹੁੰਚੀ, ਤਾਂ ਗੁਰੂ ਜੀ ਸੁੱਤੇ ਹੋਏ ਸਨ । ਗੁਰੂ ਜੀ ਦਾ ਪੈਰ ਕਪੜੇ ਤੋਂ ਬਾਹਰ ਸੀ । ਦਾਸੀ ਦੇ ਮਨ ਵਿੱਚ ਪ੍ਰੇਮ ਜਾਗਿਆ । ਉਸ ਨੇ ਗੁਰੂ ਜੀ ਦੇ ਚਰਨ ਨੂੰ ਛੋਹਿਆ ਨਹੀਂ, ਬਲਕਿ ਆਪਣੀ ਜੀਭ ਨਾਲ ਗੁਰੂ ਜੀ ਦੇ ਚਰਨ ਨੂੰ ਚੱਟ ਲਿਆ । ਵੱਡੇ ਭਾਗਾਂ ਵਾਲੀ ਦਾਸੀ ਨੇ ਜਦੋਂ ਗੁਰੂ ਜੀ ਦੇ ਚਰਨ ਨੂੰ ਆਪਣੀ ਜੀਭ ਨਾਲ ਛੋਹਿਆ, ਤਾਂ ਉਸ ਨੂੰ ਤਿੰਨਾਂ ਲੋਕਾਂ ਦੀ ਸੁੱਧ ਪ੍ਰਾਪਤ ਹੋ ਗਈ ।

ਦਾਸੀ ਨੇ ਤਿੰਨਾਂ ਲੋਕਾਂ ਦੀ ਸੋਝੀ ਪ੍ਰਾਪਤ ਕਰਦਿਆਂ ਹੀ ਇੱਕ ਅਨੂਪਮ ਕੌਤਕ ਦੇਖਿਆ । ਲਾਹੌਰ ਦੇ ਵਾਪਾਰੀ ਗੁਰਸਿੱਖ ਭਾਈ ਮਨਸੁਖ ਦਾ ਸਮੁੰਦਰੀ ਜਹਾਜ਼ ਸਮੁੰਦਰ ਵਿੱਚ ਸੀ । ਉਸ ਨੂੰ ਉਥੈਂ ਕੋਈ ਰੁਕਾਵਟ ਆ ਰਹੀ ਸੀ । ਉਸ ਨੇ ਗੁਰੂ ਨਾਨਕ ਦੇਵ ਜੀ ਅੱਗੇ ਅਰਦਾਸ ਕੀਤੀ, "ਹੇ ਦੀਨਾਂ ਦੇ ਬੰਧੂ, ਪੂਰਣ ਸਤਿਗੁਰੂ, ਛੇਤੀ ਮੇਰੀ ਸਹਾਇਤਾ ਕਰੋ ।"

ਅੰਤਰਯਾਮੀ ਗੁਰੂ ਨਾਨਕ ਦੇਵ ਜੀ ਨੇ ਭਾਈ ਮਨਸੁਖ ਦੀ ਅਰਦਾਸ ਸੁਣੀ ਤੇ ਉਥੈਂ ਪਹੁੰਚ ਗਏ । ਗੁਰੂ ਜੀ ਨੇ ਭਾਈ ਮਨਸੁਖ ਦੇ ਜਹਾਜ਼ ਨੂੰ ਕਿਨਾਰੇ ਲਾਇਆ ।

ਦਾਸੀ ਨੇ ਦਿੱਵ-ਸੋਝੀ ਰਾਹੀਂ ਇਹ ਸਭ ਕੁੱਝ ਦੇਖਿਆ ਤੇ ਗੁਰੂ ਜੀ ਨੂੰ ਬਿਨਾਂ ਜਗਾਏ ਹੀ ਵਾਪਸ ਚਲੀ ਗਈ । ਗੁਰੂ ਜੀ ਦੀ ਮਾਤਾ ਜੀ ਨੂੰ ਦਾਸੀ ਨੇ ਆਖਿਆ, "ਮੈਂ ਗੁਰੂ ਜੀ ਨੂੰ ਜਗਾਇਆ ਨਹੀਂ । ਉਹ ਤਾਂ ਕਿਸੇ ਸਿੱਖ ਦਾ ਲੰਘਾ ਰਹੇ ਸਨ । ਜਦੋਂ ਉਹ ਆਪਣੇ ਸਿੱਖ ਦਾ ਜਹਾਜ਼ ਲੰਘਾ ਦੇਣਗੇ, ਤਾਂ ਮੈਂ ਉਨ੍ਹਾਂ ਜਗਾ ਦੇਵਾਂਗੀ ।"

ਮਾਤਾ ਜੀ ਨੇ ਸਮਝਿਆ ਕਿ ਦਾਸੀ ਮਜ਼ਾਕ ਕਰ ਰਹੀ ਹੈ । ਇਸਲਈ ਮਾਤਾ ਜੀ ਨੇ ਆਪ ਜਾ ਕੇ ਗੁਰੂ ਜੀ ਨੂੰ ਜਗਾ ਕੇ ਭੋਜਨ ਕਰਵਾਇਆ । ਫਿਰ ਮਾਤਾ ਜੀ ਬੋਲੇ, "ਸੁਣ ਪੁੱਤਰ, ਤੇਰੀ ਹਾਲਤ ਦੇਖ ਕੇ ਦਾਸੀ ਮੇਰੇ ਨਾਲ ਮਜ਼ਾਕ ਕਰਦੀ ਸੀ । ਉਸ ਨੇ ਮੈਂਨੂੰ ਆਖਿਆ ਕਿ ਗੁਰੂ ਜੀ ਕਿਸੇ ਸਿੱਖ ਦਾ ਜਹਾਜ਼ ਲੰਘਾ ਰਹੇ ਹਨ ।

ਮਾਤਾ ਜੀ ਦੀ ਗੱਲ ਸੁਣ ਕੇ ਗੁਰੂ ਜੀ ਬੋਲੇ, "ਤੁਸੀਂ ਇਸ ਕਮਲੀ ਦੀ ਗੱਲ ਦੇ ਵਿਸ਼ਵਾਸ਼ ਨਾ ਕਰੋ ।"

ਗੁਰੂ ਜੀ ਦੇ ਅਜਿਹਾ ਕਹਿਣ ਕਾਰਣ ਦਾਸੀ ਕਮਲੀ ਹੋ ਗਈ ਤੇ ਉਸ ਨੂੰ ਆਪਣੀ ਸੁੱਧ-ਬੁੱਧ ਵਿਸਰ ਗਈ । ਜਦੋਂ ਤਕ ਉਹ ਜੀਵਿਤ ਰਹੀ, ਉਸ ਨੂੰ ਸੁੱਧ ਨਾ ਆਈ । ਜਦੋਂ ਉਸ ਨੇ ਆਪਣੇ ਸ਼ਰੀਰ ਤਿਆਗਿਆ, ਉਹ ਮੁਕਤੀ ਪ੍ਰਾਪਤ ਕਰ ਕੇ ਪ੍ਰਭੂ ਦੇ ਘਰ ਜਾ ਪਹੁੰਚੀ ।

ਭਾਈ ਸੰਤੋਖ ਸਿੰਘ ਜੀ ਵੱਲੋਂ ਦਿੱਤੇ ਇਸ ਵ੍ਰਿਤਾਂਤ ਬਾਰੇ ਟਿੱਪਣੀ ਕਰਦਿਆਂ ਭਾਈ ਸਾਹਿਬ ਵੀਰ ਸਿੰਘ ਜੀ ਨੇ ਆਪਣੇ ਵੱਲੋਂ ਦਿੱਤੇ 'ਫੁਟ-ਨੋਟ' ਵਿੱਚ ਇਸ ਪ੍ਰਕਾਰ ਲਿੱਖਿਆ ਹੈ : -

> ਕਮਲੀ ਹੋਣ ਤੋਂ ਮੁਰਾਦ ਸ਼ੁਦਾਈ ਹੋਣ ਦੀ ਨਹੀਂ, ਜਿਕੂੰ ਬੀਮਾਰ ਹੁੰਦੇ ਹਨ; ਪਰੰਤੂ ਮਸਤਾਨੀ ਅਵਸਥਾ ਦੀ ਮੁਰਾਦ ਹੈ ਕਿ ਉਹ ਅੰਤਰਮੁਖ ਸੁੱਖ ਵਿੱਚ ਰਹੀ ਤੇ ਬਾਹਰਲੀ ਸੁਧ ਪੂਰੀ ਸਾਵਧਾਨਤਾ ਦੀ ਨਾ ਹੋਈ । ਜੇ ਅੰਤਰਮੁਖ ਸੁਰਤ ਏਕਾਗ੍ਰ ਤੇ ਨਾਮ ਰਸ ਵਿੱਚ ਨਾ ਰਹੀ ਹੋਵੇ, ਤਾਂ ਮੁਕਤ ਨਹੀਂ ਹੋ ਸਕਦੀ । ਸੁਧ ਪਰਤੀ ਇਸ ਵਾਸਤੇ ਨਾ, ਕਿ ਉਹ ਭਾਂਡਾ ਹਲਕਾ ਸੀ । ਰੱਬੀ ਭੇਤ ਜਰ ਨਹੀਂ ਸਕਦੀ ਸੀ । ਜੇ ਹੋਸ਼ ਪੂਰੀ ਪਰਤਦੀ, ਤਾਂ ਡਰ ਸੀ ਕਿ ਉਹ ਰਿਧੀਆਂ ਸਿਧੀਆਂ ਵਿਚ ਪਰਚ ਜਾਂਦੀ ਤੇ ਮੁਕਤ ਨਾ ਹੋ ਸਕਦੀ।[੧੦]

ਇਹ ਹੀ ਪ੍ਰਸੰਗ 'ਪੁਰਾਤਨ ਜਨਮਸਾਖੀ' ਵਿੱਚ ਇਸ ਪ੍ਰਕਾਰ ਦਿੱਤਾ ਗਿਆ ਹੈ : -

> ਤਬਿ ਬਾਬਾ ਜਾਇ ਸੁਤਾ । ਜਬ ਰਸੋਈ ਕਾ ਵਖਤੁ ਹੋਇਆ, ਤਬਿ ਬਾਂਦੀ[੧੧] ਲਗੀ ਜਗਾਵਣਿ । ਤਬਿ ਬਾਬੇ ਦੇ ਚਰਨ ਜੀਭ ਨਾਲਿ ਚਟਿਆਸੁ । ਚਟਣੇ ਨਾਲਿ ਜਬ ਦੇਖੈ, ਤਾਂ ਬਾਬਾ ਸਮੁੰਦ੍ਰ ਵਿਚਿ ਖੜਾ ਹੈ । ਸਿਖ ਕਾ ਬੋਹਿਥਾ[੧੨] ਕਢਦਾ ਹੈ । ਤਬ ਮਾਤਾ ਭੀ ਆਇ ਗਈ, ਆਖਿਉਸੁ, "ਨਾਨਕ ਜਾਗਿਆ ਹੈ?" ਤਬ ਬਾਂਦੀ ਆਖਿਆ, "ਮਾਤਾ ਜੀ, ਨਾਨਕੁ ਏਥੈ ਨਾਹੀ, ਬਾਬਾ ਸਮੁੰਦ੍ਰ ਵਿਚਿ ਖੜਾ ਹੈ" । ਤਾਂ ਮਾਤਾ ਬਾਂਦੀ ਜੋਗੁ[੧੩] ਲਗੀ ਮਾਰਣਿ, ਆਖਿਓਸੁ, "ਇਹ ਭੀ ਲਗੀ ਮਸਕਰੀਆਂ ਕਰਣਿ" । ਤਬ ਬਾਬਾ ਜਾਗਿਆ, ਤਾਂ ਮਾਤਾ ਆਖਿਆ, "ਬੇਟਾ, ਇਹ ਭੀ ਗੋਲੀ ਲਗੀ ਮਸਕਰੀਆਂ ਕਰਣਿ, ਆਖੈ ਜੋ ਨਾਨਕੁ ਸਮੁੰਦ੍ਰ ਵਿਚਿ ਖੜਾ ਹੈ" । ਤਬ ਬਾਬੈ ਆਖਿਆ, "ਮਾਤਾ ਜੀ, ਕਮਲੀਆਂ ਢਲੀਆਂ ਦੈ ਆਖੈ ਲਗਣਾ

---

[੧੦] ਦੇਖੋ, ਭਾਈ ਵੀਰ ਸਿੰਘ ਜੀ ਵੱਲੋਂ ਸੰਪਾਦਿਤ 'ਸ੍ਰੀ ਗੁਰ ਨਾਨਕ ਪ੍ਰਕਾਸ਼', ਪੂਰਬਾਰਧ, ਅਧਯਾਯ ੪੩, ਦਾ ਫੁਟ-ਨੋਟ ।

[੧੧] ਦਾਸੀ, ਗੋਲੀ ।

[੧੨] ਬੋਹਿਥ, ਪੋਤ, ਸਮੁੰਦਰੀ ਜਹਾਜ਼ ।

[੧੩] ਨੂੰ ।

ਨਾਹੀਂ" । ਤਬ ਬਾਂਦੀ ਕਮਲੀ ਹੋਇ ਗਈ । ਪਰੁ ਦਰਸਨੁ ਕਾ ਸਦਕਾ
ਸੰਗਤਿ ਰਲੀ ।[੧੪]

ਬੀਬੀ ਤੁਲਸਾਂ ਗੁਰੂ-ਇਤਿਹਾਸ ਦਾ ਅਜਿਹਾ ਪਾਤਰ ਹੈ, ਜੋ ਚੁੱਪ ਜਿਹਾ ਹੋਣ ਦੇ ਬਾਵਜੂਦ ਸਾਨੂੰ ਇਹ ਆਖ ਰਿਹਾ ਹੈ ਕਿ ਗੁਰੂ ਜੀ ਦੀ ਸੇਵਾ ਆਪਣਾ ਆਪਾ ਜਣਾ ਕੇ ਨਹੀਂ ਕੀਤੀ ਜਾਣੀ ਚਾਹੀਦੀ। ਬੀਬੀ ਤੁਲਸਾਂ ਸਾਨੂੰ ਉਹ ਹੀ ਉਪਦੇਸ਼ ਦਿੰਦੀ ਜਾਪਦੀ ਹੈ, ਜੋ ਭਾਈ ਸਾਹਿਬ ਗੁਰਦਾਸ ਜੀ ਨੇ ਇਸ ਪ੍ਰਕਾਰ ਅੰਕਿਤ ਕੀਤਾ ਹੈ : -

ਮੁਰਦਾ ਹੋਇ ਮੁਰੀਦੁ, ਨ ਗਲੀਂ ਹੋਵਣਾ ।
ਸਾਬਰੁ ਸਿਦਕਿ ਸਹੀਦੁ, ਭਰਮ ਭਉ ਖੋਵਣਾ ।
ਗੋਲਾ ਮੁਲ ਖਰੀਦ ਕਾਰੇ ਜੋਵਣਾ ।
ਤਾ ਤਿਸੁ ਭੂਖ ਨ ਨੀਂਦ, ਨ ਖਾਣਾ ਸੋਵਣਾ ।
ਪੀਹਣਿ ਹੋਇ ਜਦੀਦ ਪਾਣੀ ਢੋਵਣਾ ।
ਪਖੇ ਦੀ ਤਾਗੀਦ ਪਗ ਮਲਿ ਧੋਵਣਾ ।
ਸੇਵਕ ਹੋਇ ਸੰਜੀਦੁ ਨ ਹਸਣੁ ਰੋਵਣਾ ।
ਦਰ ਦਰਵੇਸ ਰਸੀਦੁ ਪਿਰਮ ਰਸੁ ਭੋਵਣਾ ।
ਚੰਦ ਮੁਮਾਰਖਿ ਈਦ ਪੁਗਿ ਖਲੋਵਣਾ ॥੧੮॥[੧੫]

---

[੧੪] ਸਾਖੀ ੫੩, ਪੁਰਾਤਨ ਜਨਮਸਾਖੀ, ਸੰਪਾਦਕ : ਡਾ. ਰਤਨ ਸਿੰਘ ਜੱਗੀ ।
[੧੫] ਵਾਰਾਂ ਭਾਈ ਗੁਰਦਾਸ ਜੀ, ਵਾਰ ੩, ਪਉੜੀ ੧੮ ।